੧ੴ ਸਤਿਗੁਰ ਪ੍ਰਸਾਦਿ ॥

# ਗੁਰਦੁਆਰਾ ਗੁੰਗਸਰ ਸਾਹਿਬ

## ਕੋਠਾ ਗੁਰੂ



ਗਿਆਨੀ ਬਲਵੰਤ ਸਿੰਘ ਕੋਠਾ ਗੁਰੂ



ਗੁਰਦਵਾਰਾ ਗੁੰਗਸਰ ਸਾਹਿਬ ਦੀ ਪੁਰਾਤਨ ਇਮਾਰਤ

ੴ ਸਤਿਗੁਰ ਪ੍ਰਸਾਦਿ॥

ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਆਵਾ ਰਾਮ ਰਾਜੇ॥
ਗੁਰਸਿੱਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥

# ਗੁਰਦਵਾਰਾ ਗੁੰਗਸਰ ਸਾਹਿਬ

ਜਿਸ ਵਿੱਚ

ਪਿੰਡ ਕੋਠਾ ਗੁਰੂ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਉਣ ਦਾ, ਗੁੰਗੇ ਬਾਲਕ ਨੂੰ ਬੋਲਣ ਦੀ ਸ਼ਕਤੀ ਦੇਣ ਦਾ, ਗੁਰੂ ਜੀ ਵਲੋਂ ਪਿੰਡ ਦਾ ਨਾਮ ਕੋਠਾ ਗੁਰੂ ਰੱਖਣ ਦਾ ਅਤੇ ਵਰਤਮਾਨ ਸਮੇਂ ਦਾ ਪੂਰਨ ਇਤਿਹਾਸ ਹੈ।




ਲੇਖਕ
**ਗਿਆਨੀ ਬਲਵੰਤ ਸਿੰਘ ਕੋਠਾ ਗੁਰੂ**

ਪ੍ਰਕਾਸ਼ਕ
**ਗਿਆਨੀ ਕੌਰ ਸਿੰਘ ਵੈਦਰਾਜਵਿਸ਼ਾਰਦ**
ਪਿੰਡ ਅਤੇ ਡਾਕ. ਕੋਠਾਗੁਰੂ (ਬਠਿੰਡਾ) 151206

ਗੁਰਦਵਾਰਾ ਗੁੰਗਸਰ ਸਾਹਿਬ

ਲੇਖਕ
ਗਿਆਨੀ ਬਲਵੰਤ ਸਿੰਘ ਕੋਠਾ ਗੁਰੂ
ਪਿੰਡ ਤੇ ਡਾਕ : ਕੋਠਾਗੁਰੂ
ਜ਼ਿਲਾ : ਬਠਿੰਡਾ-151206
ਮੋਬਾ : 99153-57802





ਪ੍ਰਕਾਸ਼ਕ : ਗਿਆਨੀ ਕੌਰ ਸਿੰਘ ਵੈਦਜਵਿਸ਼ਾਰਦ
ਪਿੰਡ ਅਤੇ ਡਾਕ. ਕੋਠਾਗੁਰੂ (ਬਠਿੰਡਾ) 151206

ਪਹਿਲੀ ਵਾਰ : 2018

ਛਾਪਕ : ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।

ਕੀਮਤ : 20/-

ੴ ਸਤਿਗੁਰ ਪ੍ਰਸਾਦਿ॥

# ਗੁਰਦਵਾਰਾ ਗੁੰਗਸਰ ਸਾਹਿਬ ਕੋਠਾ ਗੁਰੂ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੇਸ਼ ਉੱਤੇ ਅਨੇਕ ਉਪਕਾਰ ਕੀਤੇ ਹਨ। ਹਿੰਦੂ ਧਰਮ ਦੀ ਰੱਖਿਆ ਕੀਤੀ, ਦੇਸ਼ ਦੇ ਸਭਿਆਚਾਰ ਨੂੰ ਬਚਾਇਆ। ਗੁਰਬਾਣੀ ਅਤੇ ਉਪਕਾਰ ਨਾਲ ਨਿਰਾਸ਼ਾਵਾਦ ਦਾ, ਅਗਿਆਨਤਾ ਦਾ ਖ਼ਾਤਮਾ ਕੀਤਾ। ਜਨ ਸਾਧਾਰਣ ਨੂੰ ਸ੍ਵੈਮਾਨ, ਆਤਮ ਬਲ ਭਰਿਆ ਜੀਵਨ ਬਖਸ਼ਿਆ। ਗਿੱਦੜਾਂ ਤੋਂ ਸ਼ੇਰ ਬਣਾਇਆ। ਦੇਸ਼ ਦੇ ਵਿਰਸੇ ਅਤੇ ਧਰਮ ਨੂੰ ਬਚਾਉਣ ਵਾਸਤੇ ਮਾਤਾ, ਪਿਤਾ, ਪੁੱਤਰਾਂ ਨੂੰ ਦੇਸ਼ ਕੌਮ ਤੋਂ ਵਾਰ ਦਿੱਤਾ। ਲੱਖਾਂ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ। ਜਿੱਥੇ ਸਤਿਗੁਰੂ ਜੀ ਨੇ ਸਾਰੇ ਸੰਸਾਰ ਨੂੰ ਤਾਰਿਆ ਉੱਥੇ ਮਾਲਵੇ ਦੇ ਕਣ-ਕਣ ਨੂੰ ਆਪਣੇ ਪਾਵਨ ਚਰਨਾਂ ਨਾਲ ਪਵਿੱਤਰ ਕੀਤਾ। ਪਿੰਡ ਦੀਨਾ-ਕਾਂਗੜ ਵਿੱਚ ਰਹਿਕੇ ਫ਼ਾਰਸੀ ਦੀ ਔਜ ਪੂਰਨ ਕਵਿਤਾ ਵਿੱਚ 'ਜ਼ਫ਼ਰਨਾਮਾ' ਲਿਖਕੇ ਔਰੰਗਜ਼ੇਬ ਅਤੇ ਉਸਦੀ ਹਕੂਮਤ ਦੇ ਅਤਿਆਚਾਰਾਂ ਦਾ ਵਰਨਣ ਕੀਤਾ। ਮੁਕਤਸਰ ਵਿੱਚ ਅੰਤਿਮ ਜੰਗ ਲੜਕੇ ਮੁਗਲ ਹਕੂਮਤ ਨੂੰ ਹਾਰ ਦਿੱਤੀ। ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਪੂਰਨਤਾ ਬਖਸ਼ੀ। ਤਲਵੰਡੀ ਸਾਬੋ ਨੂੰ ਗੁਰੂ ਕੀ ਕਾਸ਼ੀ ਦਾ ਵਰਦਾਨ ਦਿੱਤਾ। ਮਾਲਵੇ ਨੂੰ ਧਨ-ਧਾਨ, ਖੇਤੀ ਦੇ ਵਿਕਾਸ, ਫਲਾਂ-ਫੁੱਲਾਂ ਦੇ, ਨਹਿਰਾਂ ਚੱਲਣ ਦੇ ਵਰਦਾਨ ਬਖਸ਼ੇ। ਗੁਰ ਪ੍ਰਤਾਪ ਸੂਰਜ ਵਿੱਚ ਭਾਈ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ-

"ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੈ।
ਅਬ ਤੇ ਦੂਗਣੇ ਚੌਗੁਣੇ ਅਠ ਗੁਣੇ ਜਮਾਵੈ।
ਹੋਏ ਹਮਾਰਾ ਮਾਲਵਾ ਜਿਤਿ ਕਿਤਿ ਬਿਦੁਤਾਵੈ।
ਉਪਜੈ ਸਿੰਘ ਸਹੰਸਰ ਹੀ ਮਲਵਈ ਕਹਾਵੈ।"

ਇਸ ਤਰ੍ਹਾਂ ਸਰਬੱਤ ਨੂੰ ਤਾਰਦੇ ਹੋਏ ਸਤਿਗੁਰੂ ਜੀ ਨੇ ਪਿੰਡ ਕੋਠਾ ਗੁਰੂ ਦੀ ਧਰਤੀ ਨੂੰ ਆਪਣੇ ਚਰਨ ਕਮਲਾਂ ਨਾਲ ਆਣ ਪਵਿੱਤਰ ਕੀਤਾ। ਮਾਲਵਾ ਦੇਸ਼ ਦੇ ਰਟਨ ਦੀ ਸਾਖੀ ਪੋਥੀ (ਸੰਪਾਦਤ ਭਾਈ ਵੀਰ ਸਿੰਘ ਜੀ ਅਨੁਸਾਰ) ਪਿੰਡ ਕੋਠਾਗੁਰੂ ਦਾ ਪਹਿਲਾ ਨਾਮ 'ਕੋਠਾ ਪ੍ਰਿਥੀਚੰਦ' ਸੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਨੇ ਮਹਾਨ ਕਿਰਪਾ ਕੀਤੀ। ਸ੍ਰੀ ਮੁਖ ਤੋਂ ਪਿੰਡ ਦਾ ਨਾਮ 'ਕੋਠਾ ਗੁਰੂ' ਰੱਖਕੇ, ਪਿੰਡ ਨੂੰ 'ਗੁਰੂ ਕਾ ਪਿੰਡ' ਬਣਾ ਦਿੱਤਾ। ਪਿੰਡ ਕੋਠਾ ਗੁਰੂ ਵਿੱਚ ਗੁਰੂ ਕਲਗੀਧਰ ਪਿਤਾ ਦੇ ਆਗਮਨ ਦਾ ਇਤਿਹਾਸ ਇਸ ਤਰ੍ਹਾਂ ਹੈ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੋਠਾ ਗੁਰੂ ਵਿੱਚ ਆਗਮਨ

ਜਦ ਸਤਿਗੁਰੂ ਜੀ ਪਿੰਡ ਤੋਂ ਇੱਕ ਕਿਲੋਮੀਟਰ ਦੱਖਣ ਵਲ ਪੁੱਜੇ ਸਨ, ਇਸ ਜੰਗਲ ਵਿੱਚ ਬੱਚੇ-ਬੁੱਢੇ (ਵਿਅਕਤੀ) ਡੰਗਰ ਚਾਰ ਰਹੇ ਸਨ। ਦੂਰ ਤੋਂ ਹੀ ਗੁਰੂ ਜੀ ਦਾ ਦਲ ਵੇਖ ਕੇ ਸਭ ਲੋਕ ਡਰ ਕੇ ਪਿੰਡ ਵੱਲ ਭੱਜ ਗਏ। ਉਸ ਵੇਲੇ ਨਿੱਤ ਧਾੜਾਂ ਪੈਂਦੀਆਂ ਸਨ। ਧਾੜਵੀ ਆਉਂਦੇ ਸਨ, ਚਰਵਾਹਿਆਂ ਤੋਂ ਡੰਗਰ ਖੋਹ ਕੇ ਲੈ ਜਾਂਦੇ ਸਨ। ਲੋਕ ਸੁਬਹ-ਸ਼ਾਮ ਧਾੜਾਂ ਪੈਣ ਦੀਆਂ ਹੀ ਗੱਲਾਂ ਕਰਦੇ ਸਨ। ਡੰਗਰ ਖੋਹਣ ਦਾ ਹਰ ਸਮੇਂ ਖ਼ਤਰਾ ਬਣਿਆ ਰਹਿੰਦਾ ਸੀ। ਇਸ ਲਈ ਚਰਵਾਹਿਆਂ ਦਾ ਪਿੰਡ ਵੱਲ ਡੰਗਰ ਲੈ ਕੇ ਭੱਜ ਜਾਣਾ ਸੁਭਾਵਿਕ ਗੱਲ ਸੀ ਅਤੇ ਨਾ ਹੀ ਇਹਨਾਂ ਲੋਕਾਂ ਨੂੰ ਗੁਰੂ ਜੀ ਦੇ ਇਸ ਇਲਾਕੇ ਵਿੱਚ ਆਉਣ ਬਾਰੇ ਪਤਾ ਸੀ। ਇਹ ਸਿੱਧੇ-ਸਾਦੇ ਪੇਂਡੂ, ਜੰਗਲੀ ਸਨ ਜੋ ਇਲਾਕੇ ਦੇ ਗਿਆਨ ਤੋਂ ਅਣਭਿੱਜ ਸਨ। ਇਹਨਾਂ ਚਰਵਾਹਿਆਂ ਵਿੱਚ ਇੱਕ ਗੂੰਗਾ ਬੱਚਾ ਸੀ। ਇਸ ਦੇ ਪੂਰਵ ਪੁੰਨਜ-ਕਰਮ ਉਦੈ ਹੋ ਗਏ ਸਨ। ਇਹ ਕਿਸੇ ਦੈਵੀ ਪ੍ਰੇਰਣਾ ਅਧੀਨ ਬਿਨਾਂ ਕਿਸੇ ਡਰ/ਭੈਅ ਦੇ ਨਿਰਭੈ ਖੜ੍ਹਾ ਰਿਹਾ। ਸਤਿਗੁਰੂ ਜੀ ਇਸ ਦੇ ਨਜ਼ਦੀਕ ਆਏ। ਭਾਵੇਂ ਉਹ ਸਭ ਕੁਝ ਜਾਣਦੇ ਸਨ। ਬਾਬਾ ਅਭੈ ਸਿੰਘ ਸੋਢੀ ਵੀ ਪਹਿਲੇ ਦੱਸ ਚੁੱਕਿਆ ਸੀ ਕਿ ਪਿੰਡ ਆ ਗਿਆ ਹੈ, ਫਿਰ ਵੀ ਕੌਤਕ ਨਮਿਤ ਸਤਿਗੁਰੂ ਜੀ ਨੇ ਪਿੰਡ ਦਾ ਨਾਮ ਪੁੱਛਿਆ। ਬੱਚਾ ਗੂੰਗਾ ਹੋਣ ਕਰਕੇ ਬੋਲਣ ਤੋਂ ਅਸਮਰੱਥ ਰਿਹਾ ਪਰ ਕੁਝ ਸੰਕੇਤ ਕਰਦਾ ਰਿਹਾ। ਸਤਿਗੁਰੂ ਜੀ ਨੇ ਸਮਝ ਲਿਆ ਕਿ ਬਾਲਕ ਗੂੰਗਾ ਹੈ। ਕ੍ਰਿਪਾ ਕੀਤੀ, ਪ੍ਰਸੰਨ ਮੁੱਖ ਬੱਚੇ ਨਾਲ ਨੇਤਰ ਮਿਲਾ ਕੇ ਫ਼ੁਰਮਾਇਆ:

ਪਿੰਗੁਲ ਪਰਬਤ ਪਾਰ ਪਰੇ ਖਲ ਚਤੁਰ ਬਕੀਤਾ॥
ਅੰਧਲੇ ਤ੍ਰਿਭਵਨ ਸੂਝਿਆ ਗੁਰ ਭੇਟਿ ਪੁਨੀਤਾ॥
(ਅੰਗ 809)

ਮੂਕ ਉਚਰੈ ਸ਼ਾਸਤ੍ਰ ਖਟ ਪਿੰਗੁ ਗਿਰਨ ਚੜ੍ਹ ਜਾਇ॥
ਅੰਧ ਲਖੈ ਬਧਰੋ ਸੁਨੈ ਜੋ ਕਾਲ ਕ੍ਰਿਪਾ ਕਰਾਇ॥੨॥
(ਬਚਿੱਤ੍ਰ ਨਾਟਕ)

ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ॥
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥

'ਅੰਮ੍ਰਿਤ ਦ੍ਰਿਸਟਿ ਪੇਖੈ ਹੋਏ ਸੰਤ' ਗੂੰਗਾ ਬੋਲਣ ਲੱਗ ਪਿਆ। ਬੋਲਣ ਦੇ ਨਾਲ ਹੀ ਸ੍ਰੇਸ਼ਟ ਬੁੱਧੀਮਾਨ, ਸਭਿਅਤਾ, ਮਰਿਯਾਦਾ ਨੂੰ ਸਮਝਣ ਵਾਲਾ ਗਿਆਨਵਾਨ ਬਣ ਗਿਆ। ਸਤਿਗੁਰੂ ਜੀ ਦੇ ਚਰਨਾਂ ਵਿੱਚ ਨਮਸਕਾਰ ਕਰ ਕੇ ਪ੍ਰੇਮ ਤੇ ਸ਼ਰਧਾ ਨਾਲ ਰੁਧਾ-ਕੰਠ ਹੋ ਗਿਆ। ਹੱਥ ਜੋੜ ਕੇ ਸਿਰ ਝੁਕਾ ਕੇ ਅੱਗੇ ਖੜ੍ਹਾ ਹੋ ਗਿਆ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥
(ਅੰਗ 204)

ਸਤਿਗੁਰੂ ਜੀ ਨੇ ਮੁਸਕਰਾ ਕੇ ਪਿੰਡ ਦਾ ਨਾਮ ਪੁੱਛਿਆ। ਬੱਚੇ ਨੇ ਨਿਮ੍ਰਤਾ ਨਾਲ ਕਿਹਾ, "ਮਹਾਰਾਜ! ਆਪ ਜਾਣੀ-ਜਾਣ ਹੋ, ਪਿੰਡ ਦਾ ਨਾਮ 'ਕੋਠਾ ਪ੍ਰਿਥੀਚੰਦ ਦਾ' ਹੈ।" ਸਤਿਗੁਰੂ ਜੀ ਨੇ ਪ੍ਰਸੰਨ ਮੁਖ ਕਿਹਾ, "ਭਾਈ! ਕੋਠਾ ਪ੍ਰਿਥੀਚੰਦ ਦਾ ਨਹੀਂ, **'ਕੋਠਾ ਗੁਰੂ ਕਾ'** ਹੈ। ਇਸ ਤਰ੍ਹਾਂ ਸਤਿਗੁਰੂ ਜੀ ਨੇ ਇਸ ਪਿੰਡ 'ਤੇ ਮਹਾਨ ਕਿਰਪਾ ਦ੍ਰਿਸ਼ਟੀ ਕਰ ਕੇ ਪਿੰਡ ਨਿਵਾਸੀਆਂ ਨੂੰ ਆਪਣੀ ਕਿਰਪਾ ਦੇ ਪਾਤਰ ਬਣਾਇਆ।

ਗੂੰਗਾ ਬਾਲਕ ਇਹ ਕਹਿ ਕੇ ਪਿੰਡ ਨੂੰ ਦੌੜ ਗਿਆ, "ਮੈਂ ਜੀ ਹੁਣੇ ਆਇਆ।" ਉਸ ਦੇ ਪ੍ਰੇਮ ਅਤੇ ਭੋਲੇਪਣ 'ਤੇ ਸਤਿਗੁਰੂ ਜੀ ਖੁੱਲ੍ਹ ਕੇ ਹੱਸੇ।

ਉਸ ਨੇ ਪਿੰਡ ਵਿੱਚ ਜਾਕੇ ਰੌਲਾ ਪਾ ਦਿੱਤਾ, "ਸਤਿਗੁਰੂ ਜੀ ਆਏ ਹਨ, ਜਾ ਕੇ ਦਰਸ਼ਨ ਕਰੋ। ਦੇਖੋ ਸਤਿਗੁਰੂ ਜੀ ਨੇ ਮੇਰੇ 'ਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ। ਮੈਂ ਬੋਲਣ ਲੱਗ ਪਿਆ ਹਾਂ। ਦੇਰ ਨਾ ਕਰੋ, ਚਲੋ ਦਰਸ਼ਨ ਕਰੋ। ਫਿਰ ਸਤਿਗੁਰੂ ਜੀ ਚਲੇ ਜਾਣਗੇ।"

ਬੱਚੇ ਦੇ ਬੋਲਣ ਵਾਲੇ ਚਮਤਕਾਰ ਨੂੰ ਅਸ਼ਚਰਜਤਾ ਪੂਰਬਕ ਦੇਖ/ਸੁਣ ਕੇ

ਸੰਧੂਆਂ, ਮਾਨਾਂ ਦੇ ਮੁਖੀ ਅਤੇ ਹੋਰ ਲੋਕ ਆਪਣੇ ਪਰਿਵਾਰਾਂ ਸਮੇਤ ਦਰਸ਼ਨ ਕਰਨ ਗਏ। ਸਿਰਾਂ ਉੱਪਰ ਦੁੱਧ ਦੀਆਂ ਕਾੜ੍ਹਨੀਆਂ ਰੱਖ ਲਈਆਂ। ਗੂੰਗਾ ਬਾਲਕ ਉਤਸ਼ਾਹ ਨਾਲ ਅੱਗੇ-ਅੱਗੇ ਦੌੜ ਰਿਹਾ ਸੀ। ਦੁੱਧ ਸਤਿਗੁਰੂ ਜੀ ਅੱਗੇ ਰੱਖਕੇ ਸਭ ਨੇ ਨਮਸ਼ਕਾਰਾਂ ਕੀਤੀਆਂ। ਇਸ ਸਮੇਂ ਸਤਿਗੁਰੂ ਜੀ ਇੱਕ 'ਬਣ' ਦੇ ਵ੍ਰਿਛ ਹੇਠ ਬੈਠੇ ਹੋਏ ਸਨ। ਸਤਿਗੁਰੂ ਜੀ ਨੇ ਸਭ ਨੂੰ ਆਸ਼ੀਰਵਾਦ ਦਿੱਤਾ। ਸਿੱਖੀ ਸਿਦਕ ਬਖ਼ਸ਼ਿਆ ਅਤੇ ਨਾਲ ਹੀ ਆਖਿਆ, "ਭਾਈ! ਇਸ ਪਿੰਡ ਦਾ ਨਾਮ ਅਸੀਂ 'ਕੋਠਾ ਗੁਰੂ ਕਾ' ਰੱਖ ਦਿੱਤਾ ਹੈ। ਅੱਗੇ ਨੂੰ ਪਿੰਡ ਦਾ ਨਾਮ 'ਕੋਠਾ ਗੁਰੂ ਕਾ' ਦੱਸਣਾ/ਲਿਖਣਾ/ਬੋਲਣਾ।" ਪਿੰਡ ਵਾਲਿਆਂ ਦੇ ਸਿਰ ਚਰਨਾਂ ਵਿੱਚ ਝੁਕ ਗਏ। ਗੁਰੂ ਜੀ ਨੇ ਪ੍ਰੇਮੀਆਂ ਦਾ ਪ੍ਰੇਮ ਪੂਰਾ ਕਰਨ ਵਾਸਤੇ ਦੁੱਧ ਆਪ ਛਕਿਆ ਅਤੇ ਜੱਥੇ ਦੇ ਸਿੰਘਾਂ ਨੂੰ ਛੰਨੇ (ਬਾਟੇ) ਭਰ-ਭਰ ਛਕਾਇਆ। ਗੁਰੂ ਜੀ ਪ੍ਰੇਮੀਆਂ ਦੇ ਪ੍ਰੇਮ 'ਤੇ ਅਤਿਅੰਤ ਪ੍ਰਸੰਨ ਹੋਏ। ਦੁੱਧ/ਪੁੱਤ ਦੇ ਵਰਦਾਨ ਦੇ ਕੇ ਅੰਮ੍ਰਿਤ ਛਕਣ, ਸਿੱਖੀ ਧਾਰਨ ਦਾ ਉਪਦੇਸ਼ ਦਿੱਤਾ।

ਗੁਰੂ ਜੀ ਦੇ ਆਉਣ ਦਾ ਜਿਵੇਂ-ਜਿਵੇਂ ਪਤਾ ਲੱਗਦਾ ਗਿਆ, ਪਿੰਡ ਨਿਵਾਸੀ ਬਾਲ, ਵਿਰਧ, ਮਾਈ, ਭਾਈ ਬਹੁ ਸੰਖਿਆ ਵਿੱਚ ਦਰਸ਼ਨ ਕਰਨ ਆਏ। ਇੱਥੇ ਸਤਿਗੁਰੂ ਜੀ ਕੇਵਲ ਚਾਰ ਪਹਿਰ ਠਹਿਰੇ ਸਨ। ਇੱਥੋਂ ਵਾਪਸ ਚਲੇ ਗਏ। ਜਿੱਥੇ ਸਤਿਗੁਰੂ ਜੀ ਠਹਿਰੇ ਸਨ, ਗੂੰਗੇ ਨੂੰ ਜਿਹਵਾ ਮਿਲਣ ਦੇ ਕਾਰਣ ਗੁਰਦਵਾਰਾ ਸਾਹਿਬ ਦਾ ਨਾਮ 'ਗੂੰਗਸਰ ਸਾਹਿਬ' ਹੈ। ਇੱਥੇ ਗੁਰੂ ਜੀ ਵੈਸਾਖ ਸੰਨ 1705 ਈ. ਨੂੰ ਆਏ ਸਨ।

ਸਾ ਧਰਤੀ ਭਈ ਹਰਿਆਵਲੀ ਜਿੱਥੈ ਮੇਰਾ ਸਤਿਗੁਰੁ ਬੈਠਾ ਆਇ॥
ਸੇ ਜੰਤ ਭਏ ਹਰਿਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥

(ਅੰਗ 310)

## ਗੂੰਗਾ ਕੌਣ ਸੀ?

ਪਤਾ ਲੱਗਾ ਹੈ ਕਿ ਗੂੰਗਾ ਬਾਲਕ ਪਿੰਡ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਪਿੰਡ ਕੋਠਾ ਗੁਰੂ ਸੰਧੂਆਂ ਦੇ ਘਰਾਂ ਵਿੱਚ ਇਸ ਦੀ ਭੂਆ ਵਿਆਹੀ ਹੋਈ ਸੀ। ਇੱਥੇ ਉਹ ਆਪਣੀ ਭੂਆ ਕੋਲ ਰਹਿੰਦਾ ਸੀ। ਇਹ ਵੀ ਪਤਾ ਲੱਗਾ ਹੈ ਕਿ ਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਕੇਵਲ ਬੋਲਣ ਹੀ ਨਹੀਂ ਲੱਗਾ, ਬੜਾ ਗਿਆਨਵਾਨ, ਜਪੀ-ਤਪੀ, ਨਾਮ-ਅਭਿਆਸੀ, ਚੜ੍ਹਦੀ ਕਲਾ ਵਿੱਚ ਰਹਿਣ

ਵਾਲਾ ਸਿੰਘ ਬਣਿਆ। ਇਹ ਵੀ ਪਤਾ ਲੱਗਾ ਹੈ ਕਿ ਮਗਰੋਂ ਅੰਮ੍ਰਿਤਪਾਨ ਕਰ ਕੇ ਖ਼ਾਲਸਾ ਦਲ ਵਿੱਚ ਸ਼ਾਮਲ ਹੋਕੇ ਦੁਸ਼ਟਾਂ, ਦੋਖੀਆਂ, ਅੱਤਿਆਚਾਰੀਆਂ, ਅਧਰਮੀਆਂ ਨੂੰ ਸੋਧਦਾ ਰਿਹਾ। ਸਤਿਗੁਰੂ ਜੀ ਤੋਂ ਵਰੋਸਾਏ ਹੋਏ ਇਸ ਮਹਾਨ ਗੁਰਸਿੱਖ ਦੇ ਬਾਰੇ ਹੋਰ ਖੋਜ ਦੀ ਲੋੜ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿੰਡ ਕੋਠਾਗੁਰੂ ਵਿੱਚ ਆਉਣ ਬਾਰੇ ਹੇਠ ਲਿਖੇ ਗ੍ਰੰਥ ਪੜ੍ਹਨਯੋਗ ਹਨ।

(1) ਗੁਰ ਤੀਰਥ ਸੰਗ੍ਰਹਿ (ਪੰਨਾ 176 ਪੰਡਿਤ ਤਾਰਾ ਸਿੰਘ ਜੀ ਨਰੋਤਮ)।
(2) ਗੁਰਧਾਮ ਸੰਗ੍ਰਹਿ (ਪੰਨਾ 165 ਗਿਆਨੀ ਗਿਆਨ ਸਿੰਘ ਜੀ)।
(3) ਗੁਰ ਤੀਰਥ ਸਾਇਕਲ ਯਾਤਰਾ (ਪੰਨਾ 254 ਸ੍ਰ. ਧੰਨਾ ਸਿੰਘ)। ਸੰਪਾਦਕ ਡਾ. ਚੇਤਨ ਸਿੰਘ ਜੀ ਖਾਲਸਾ।
(4) ਚਰਨ ਚਲਓ ਮਾਰਗ ਗੋਬਿੰਦ (ਪੰਨਾ 106 ਸ੍ਰ. ਨਰਿੰਜਨ ਸਿੰਘ ਜੀ ਸਾਥੀ)।
(5) ਯੁੱਗ ਪੁਰਸ਼ (ਉਰਦੂ ਪੰਨਾ 276 ਸ੍ਰੀ. ਰਣਬੀਰ ਸਿੰਘ)।
(6) ਗੁਰੂ ਗੋਬਿੰਦ ਸਿੰਘ (ਪੰਨਾ 120 ਪ੍ਰੋ. ਹਰਬੰਸ ਸਿੰਘ ਜੀ)।
(7) ਗੁਰੂ ਗੋਬਿੰਦ ਸਿੰਘ ਮਾਰਗ (ਹਿੰਦੀ, ਪੰਨਾ 56 ਭਾਸ਼ਾ ਵਿਭਾਗ ਪੰਜਾਬ ਸਰਕਾਰ)।
(8) The Encyclopaedia of sikhism Editor in Chief. (Pro. Harbans Singh volume-2, Page-528-529.)

## ਗੁਰਦਵਾਰਾ ਗੁੰਗਸਰ (ਇਤਿਹਾਸ ਅਤੇ ਵਿਕਾਸ)

ਪਤਾ ਲੱਗਾ ਹੈ ਕਿ ਉਨ੍ਹੀਵੀਂ ਸਦੀ ਦੇ ਆਰੰਭ ਵਿੱਚ ਇੱਥੇ ਕੱਚਾ ਬੁਰਜ ਹੁੰਦਾ ਸੀ। ਨਿਹੰਗ ਸਿੰਘ ਰਿਹਾ ਕਰਦੇ ਸਨ। ਲੰਗਰ ਚੱਲਦਾ ਸੀ। ਆਟਾ ਪੀਹਣ ਵਾਸਤੇ ਖਰਾਸ ਲੱਗਾ ਹੋਇਆ ਸੀ, ਪਰ ਕਿਸੇ ਕਾਰਣ ਸਿੰਘ ਚਲੇ ਗਏ। ਬੁਰਜ ਢਹਿ ਗਿਆ ਤੇ ਜਗ੍ਹਾ ਬੇਆਬਾਦ ਹੋ ਗਈ। ਗੁਰੂ ਸਾਹਿਬ ਜਿੱਥੇ ਆ ਕੇ ਬੈਠੇ ਸਨ ਉਸ ਥਾਂ ਉੱਤੇ ਪੁਰਾਤਨ ਕਾਲ ਵਿੱਚ ਹੀ ਯਾਦਗਾਰ ਦੇ ਤੌਰ 'ਤੇ ਥੜ੍ਹਾ ਬਣਾ ਦਿੱਤਾ ਗਿਆ ਸੀ। ਸੰਨ 1920-21 ਵਿੱਚ ਸੰਤ ਧਰਮ ਸਿੰਘ ਜੀ ਤਰਨਾ-ਦਲ ਕੋਠਾ ਗੁਰੂ ਵਾਲਿਆਂ ਨੇ ਡੂੰਘੀ ਨੀਂਹ ਰੱਖ ਕੇ ਪੱਕੀ ਚੂਨੇ ਗੱਚ ਥੜ੍ਹੀ ਬਣਾ ਦਿੱਤੀ, ਜਿਸ ਨੂੰ ਮੰਜੀ ਸਾਹਿਬ ਕਹਿੰਦੇ ਸਨ। ਪਿੰਡ ਤੋਂ ਇੱਕ ਕਿਲੋਮੀਟਰ ਦੂਰ ਬਹੁਤ ਸੁੰਦਰ, ਪੁਰਾਤਨ ਵਣ (ਜੰਗਲ) ਕਾਇਮ ਸੀ। ਇਸ ਦੀ ਪੁਰਾਤਨ ਅਧਿਆਤਮਿਕ ਅਵਸਥਾ ਤੋਂ ਪ੍ਰੇਰਿਤ ਹੋ ਕੇ ਅਤੇ ਏਕਾਂਤ ਸਥਾਨ ਦੇਖਕੇ ਸੰਨ 1930-31 ਈ: ਵਿੱਚ ਸੰਤ ਈਸ਼ਵਰ ਹਰਿ ਜੀ ਆਣ ਰਹੇ। ਉਹ ਨਾਮ ਸਿਮਰਨ ਵਾਲੇ ਮਹਾਤਮਾ ਸਨ। ਅਜਿਹੇ ਏਕਾਂਤ ਸਥਾਨ ਦੀ ਭਾਲ ਵਿੱਚ ਆਏ ਸਨ ਅਤੇ ਉਹ ਸਥਾਨ ਉਹਨਾਂ ਦੇ ਅਨੁਕੂਲ/ਢੁਕਵਾਂ ਸੀ। ਸਵਾਮੀ ਈਸ਼ਵਰ ਹਰਿ ਜੀ ਨੇ ਸਿਮਰਨ ਦੀ ਅਕਹਿ ਘਾਲਣਾ ਘਾਲੀ। ਉਹ ਮੋਨਧਾਰੀ ਸਨ, ਕੇਵਲ ਨਾਮ-ਸਿਮਰਨ, ਚਿੰਤਨ ਤੋਂ ਬਿਨਾਂ ਨਾ ਕੋਈ ਕੰਮ ਕਰਦੇ ਸਨ, ਨਾ ਗੱਲ ਕਰਦੇ ਸਨ। ਦਿਨ ਵਿੱਚ ਇੱਕ ਵਾਰ ਸੁਬਹ ਭਿੱਛਾ ਲਈ ਪਿੰਡ ਵਿੱਚ ਆਉਂਦੇ ਸਨ। ਜਿਸ ਤਰ੍ਹਾਂ ਦਾ ਭੋਜਨ ਮਿਲਦਾ ਸੀ, ਇੱਕ ਘਰ ਤੋਂ ਲੈਕੇ ਘਰ ਦੇ ਬਾਰ ਵਿੱਚ ਖੜ੍ਹੇ-ਖੜ੍ਹੇ ਇੱਕ ਜਾਂ ਦੋ ਰੋਟੀਆਂ ਛਕ ਕੇ ਵਾਪਸ ਚਲੇ ਜਾਂਦੇ ਸਨ। ਤਪ-ਤਿਆਗ ਦੀ ਮੂਰਤਿ ਸਨ। ਆਪ ਜੀ ਦੇ ਤਪ-ਤਿਆਗ, ਭਜਨ, ਸਿਮਰਨ ਦੀ ਐਨੀ ਉੱਚੀ ਅਵਸਥਾ ਸੀ ਕਿ ਆਪ ਜੀ ਦੇ ਗੁਰੂਦੇਵ ਨਿਰਮਲ ਭੇਖ ਦੇ ਧੁਰੰਧਰ ਵਿਦਵਾਨ ਪੰਡਿਤ ਹਰੀ ਸਿੰਘ ਜੀ ਨਿਯਾਯਕ ਨੇ ਸੁੰਦਰ ਕਵਿਤਾ ਵਿੱਚ ਆਪ ਜੀ ਦੀ ਜੀਵਨ ਕਥਾ **'ਤਪੱਸਿਆ ਦਾ ਅਵਤਾਰ'** ਲਿਖੀ ਹੈ। ਗੁਰੂ ਆਪਣੇ ਸ਼ਿਸ਼ ਦੀ ਉਸਤਤੀ ਵਿੱਚ ਉਸ ਦੀ ਜੀਵਨ-ਕਥਾ ਲਿਖੇ, ਇਸ ਤੋਂ ਹੀ ਅਨੁਭਵ ਹੋ ਜਾਂਦਾ ਹੈ ਕਿ ਉਹ ਕਿਤਨੀ ਉੱਚੀ ਮਹਾਨ ਆਤਮਾ ਸਨ। ਸੰਤ ਈਸ਼ਵਰ ਹਰਿ ਜੀ 15 ਵਰਸ਼ ਗੁਰਦਵਾਰਾ ਗੁੰਗਸਰ ਸਾਹਿਬ ਦੇ ਸਥਾਨ 'ਤੇ ਸਿਮਰਨ, ਚਿੰਤਨ ਕਰ ਕੇ ਸੰਨ 1945 ਈਸਵੀ ਵਿੱਚ ਮੌੜ

ਮੰਡੀ ਵਿੱਚ ਜਾ ਰਹੇ ਅਤੇ ਉਸੇ ਵਰਸ਼ ਇੱਥੇ ਬ੍ਰਹਮਲੀਨ ਹੋ ਗਏ।

ਸੰਨ 1944 ਈ: ਵਿੱਚ ਇੱਥੇ ਸ. ਰਘਬੀਰ ਸਿੰਘ ਜੀ ਪਿੰਡ ਭੂਸ ਮੰਡੀ ਜ਼ਿਲ੍ਹਾ ਬਠਿੰਡਾ ਵਾਲੇ ਮਾਲ ਪਟਵਾਰੀ ਬਣ ਕੇ ਆਏ। ਆਪ ਗੁਰਮਤਿ ਰਹਿਣੀ-ਬਹਿਣੀ ਵਾਲੇ, ਪੂਰਨ ਗੁਰਸਿੱਖ, ਗੁਰਬਾਣੀ ਦੇ ਨਿੱਤਨੇਮੀ, ਗੁਰਮੁਖ ਪਿਆਰੇ ਸਨ। ਆਪ ਜੀ ਨੇ ਪਿੰਡ ਨਿਵਾਸੀਆਂ ਨੂੰ ਪ੍ਰੇਰਣਾ ਦਿੱਤੀ ਕਿ ਇੱਥੇ ਦਸਮ ਗੁਰੂ ਜੀ ਆਏ ਹਨ। ਗੁਰਦਵਾਰਾ ਸਾਹਿਬ ਦਾ ਇਤਿਹਾਸ ਕਿੰਨਾ ਮਾਣ ਵਾਲਾ ਹੈ। ਸਾਰਾ ਪਿੰਡ ਸਿੱਖਾਂ ਦਾ ਹੈ ਪਰ ਗੁਰਦਵਾਰਾ ਸਾਹਿਬ ਦੀ ਇਮਾਰਤ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ। ਸ. ਰਘਬੀਰ ਸਿੰਘ ਜੀ ਨੇ ਪਿੰਡ ਵਿੱਚ ਕਈ ਮੀਟਿੰਗਾਂ ਕੀਤੀਆਂ। ਅੰਤ ਆਪ ਜੀ ਦੀ ਪ੍ਰੇਰਣਾ ਨਾਲ ਗੁਰਦਵਾਰਾ ਸਾਹਿਬ ਦੀ ਕਮੇਟੀ 1945 ਵਿੱਚ ਬਣਾਈ ਗਈ। ਗੁਰਦਵਾਰੇ ਦੇ ਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ ਗਏ। ਜਥੇਦਾਰ ਜਾਗੀਰ ਸਿੰਘ ਜੀ 'ਨਿਹੰਗ ਸਿੰਘ' ਗੁਰਦਵਾਰਾ ਸਾਹਿਬ ਦੇ ਜਥੇਦਾਰ (ਮਹੰਤ) ਨਿਯਤ ਕੀਤੇ ਗਏ। ਜਥੇਦਾਰ ਜਾਗੀਰ ਸਿੰਘ ਜੀ ਸੰਧੂਆਂ ਵਿੱਚੋਂ ਸਨ। ਆਪ ਜੀ ਨੇ ਸੰਨ 1945 ਤੋਂ ਲੈ ਕੇ ਸੰਨ 1970 ਈਸਵੀ ਤੱਕ ਸ਼ਰਧਾ, ਪ੍ਰੇਮ ਅਤੇ ਦ੍ਰਿੜ੍ਹਤਾ ਨਾਲ ਗੁਰਦਵਾਰਾ ਸਾਹਿਬ ਦੀ ਸੇਵਾ ਕੀਤੀ। ਡਾਕਟਰ ਹਰਚਰਨ ਸਿੰਘ ਜੀ ਸੋਢੀ ਅਤੇ ਭਾਈ ਸ਼ੇਰ ਸਿੰਘ ਜੀ ਭਾਈਰੂਪੇ ਵਾਲੇ ਗ੍ਰੰਥੀ ਬਣਾਏ ਗਏ। ਕਮੇਟੀ ਵਿੱਚ ਪਿੰਡ ਦੇ ਮੁਖੀ-ਮੁਖੀ ਵਿਅਕਤੀ ਅਤੇ ਅੰਮ੍ਰਿਤਧਾਰੀ ਗੁਰਸਿੱਖ ਸ਼ਾਮਲ ਕੀਤੇ ਗਏ। ਭਾਈ ਉਜਾਗਰ ਸਿੰਘ ਭਾਈ ਕਾ ਸੈਕਟਰੀ ਨਿਯਤ ਕੀਤੇ ਗਏ। ਜਿਵੇਂ ਅਸੀਂ ਪਿੱਛੇ ਲਿਖਿਆ ਹੈ ਕਿ ਗੁਰਦਵਾਰਾ ਸਾਹਿਬ ਦੇ ਸਥਾਨ 'ਤੇ ਤਿੰਨ ਚਾਰ ਕਿੱਲੇ (ਏਕੜ) ਸੰਘਣਾ ਵਣ (ਝਿੜਾ) ਸੀ। ਕਈ ਪਰਿਵਾਰ ਇਸ ਦੇ ਮਾਲਕ ਬਣੇ ਬੈਠੇ ਸਨ। ਕਮੇਟੀ ਦੇ ਯਤਨ ਨਾਲ ਸਭ ਨੂੰ ਉਸ ਸਮੇਂ ਦੀ ਕੀਮਤ ਤੋਂ ਵੱਧ ਪੈਸੇ ਦੇਕੇ ਜ਼ਮੀਨ ਦਾ ਇੰਤਕਾਲ ਗੁਰਦਵਾਰਾ ਗੁੰਗਸਰ ਦੇ ਨਾਉਂ ਕਰਵਾਇਆ ਗਿਆ।

ਕਮੇਟੀ ਦੇ ਪਰਿਸ਼੍ਰਮ ਨਾਲ ਖੂਹੀ ਲਾਈ ਗਈ। ਸਰੋਵਰ ਪੁੱਟਿਆ ਗਿਆ ਅਤੇ ਬਾਗ ਲਾਇਆ ਗਿਆ। ਸਰੋਵਰ ਨੂੰ ਅਤੇ ਗੁਰਦਵਾਰਾ ਸਾਹਿਬ ਨੂੰ ਝਿੜੇ ਵਿੱਚ ਸਿੱਧੀਆਂ ਸੜਕਾਂ ਬਣਾਈਆਂ ਗਈਆਂ। ਲੇਖਕ ਨੇ 1945 ਈ. ਤੋਂ ਲੈ ਕੇ 1958 ਈ. ਤੱਕ ਅਣਥੱਕ ਸੇਵਾ ਕੀਤੀ ਹੈ। ਇਸੇ ਪ੍ਰੇਮ ਅਧੀਨ ਹੁਣ ਸੰਨ 2018ਈ: ਵਿੱਚ ਗੁਰਦਵਾਰਾ ਗੁੰਗਸਰ ਸਾਹਿਬ ਪਾਤਸ਼ਾਹੀ ਦਸਵੀਂ ਦਾ ਇਤਿਹਾਸ ਲਿਖਕੇ ਸੰਗਤਾਂ ਦੀ ਭੇਟ ਕੀਤਾ ਹੈ।

ਕਮੇਟੀ ਵੱਲੋਂ ਸੰਗਰਾਂਦ ਦਾ ਦਿਹਾੜਾ ਮਨਾਉਣਾ ਆਰੰਭ ਕੀਤਾ ਗਿਆ

ਅਤੇ ਪਿੰਡ ਵਿੱਚੋਂ ਉਗਰਾਹੀ ਕਰ ਕੇ ਗੁਰਦਵਾਰਾ ਸਾਹਿਬ ਦੀ ਇਮਾਰਤ ਬਣਾਉਣੀ ਵੀ ਆਰੰਭ ਕਰ ਦਿੱਤੀ ਗਈ।

ਗੁਰਦਵਾਰਾ ਸਾਹਿਬ ਦੀ ਸੁੰਦਰ ਕਾਰ ਸੇਵਾ ਨੂੰ ਵੇਖ ਕੇ ਬਾਬਾ ਅਰਜਨ ਸਿੰਘ ਜੀ ਸੋਢੀ ਪੁੱਤਰ ਬਾਬਾ ਨਾਰਾਇਣ ਸਿੰਘ ਸੋਢੀ ਨੇ ੧੦ ਘੁਮਾ ਜ਼ਮੀਨ ਗੁਰਦਵਾਰਾ ਸਾਹਿਬ ਨੂੰ ਦਾਨ ਕੀਤੀ। ਬਾਬਾ ਜੀ ਦੇ ਦਾਨ ਦੀ ਸ਼ਿਲਾ ਗੁਰਦਵਾਰਾ ਸਾਹਿਬ ਦੀ ਪੁਰਾਤਨ ਇਮਾਰਤ ਵਿੱਚ ਲੱਗੀ ਹੋਈ ਹੈ ਜਿਸ ਦਾ ਉਤਾਰਾ ਅਸੀਂ ਹੇਠਾਂ ਦਰਜ ਕਰਦੇ ਹਾਂ:

ੴ ਸਤਿਗੁਰ ਪ੍ਰਸਾਦਿ॥
ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥ (ਪੰਨਾ ੫੫੨)
"ਗੁਰਦਵਾਰਾ ਗੁੰਗਸਰ ਸਾਹਿਬ ਕੋਠਾ ਗੁਰੂ ਦੇ ਮਹੰਤ
ਜਥੇਦਾਰ ਜਾਗੀਰ ਸਿੰਘ "ਸੰਧੂ" ਨਿਹੰਗ ਸਿੰਘ ਦੇ ਉਪਦੇਸ਼ ਨਾਲ
ਮਿਤੀ 13/10/1952 ਨੂੰ
ਬਾਬਾ ਅਰਜਨ ਸਿੰਘ ਜੀ ਸੋਢੀ ਸਪੁੱਤਰ
ਬਾਬਾ ਨਾਰਾਇਣ ਸਿੰਘ ਸੋਢੀ
ਨੇ
ਦਸ ਘੁਮਾ ਜ਼ਮੀਨ ਗੁਰਦੁਆਰਾ ਗੁੰਗਸਰ ਸਾਹਿਬ
ਕੋਠਾ ਗੁਰੂ ਦੇ ਨਾਉਂ ਲਵਾਈ।"

ਗੁਰਦਵਾਰਾ ਸਾਹਿਬ ਨੂੰ ਆਰਥਿਕ ਤੌਰ 'ਤੇ ਪੱਕੇ ਪੈਰੀਂ ਕਰਨ ਵਾਸਤੇ ਜਥੇਦਾਰ ਜਾਗੀਰ ਸਿੰਘ ਜੀ ਦੀ ਉਲੇਖਨੀਯ ਸੇਵਾ ਹੈ। ਬਾਬਾ ਅਰਜਨ ਸਿੰਘ ਜੀ ਸੋਢੀ ਵਾਲੀ ਜ਼ਮੀਨ ਵਾਸਤੇ ਜੱਥੇਦਾਰ ਜਾਗੀਰ ਸਿੰਘ ਜੀ ਨੂੰ ਅਕਹਿ ਸੰਘਰਸ਼ ਕਰਨਾ ਪਿਆ। ਕਈ ਸਭਾ-ਸੁਸਾਇਟੀਆਂ ਅਤੇ ਕਈ ਪਰਿਵਾਰ ਜ਼ਮੀਨ ਤੇ ਕਬਜ਼ਾ ਕਰਨ ਲਈ ਹੱਥ-ਪੈਰ ਮਾਰਦੇ ਰਹੇ ਪਰ ਜੱਥੇਦਾਰ ਜਾਗੀਰ ਸਿੰਘ ਜੀ ਨੇ ਆਪਣੇ ਤਪ-ਤੇਜ, ਪ੍ਰਭਾਵ ਨਾਲ ਜ਼ਮੀਨ ਦਾ ਇੰਤਕਾਲ ਗੁਰਦਵਾਰਾ ਸਾਹਿਬ ਦੇ ਨਾਉਂ ਕਰਾ ਕੇ ਮਹਾਨ ਸੇਵਾ ਕੀਤੀ ਹੈ।

ਸ. ਰਘੁਬੀਰ ਸਿੰਘ ਜੀ (ਮਾਲ ਪਟਵਾਰੀ, ਫੂਸ ਮੰਡੀ ਜ਼ਿਲ੍ਹਾ ਬਠਿੰਡਾ ਵਾਲੇ), ਬਾਬਾ ਅਰਜਨ ਸਿੰਘ ਜੀ ਸੋਢੀ ਅਤੇ ਜੱਥੇਦਾਰ ਜਾਗੀਰ ਸਿੰਘ ਜੀ ਨਿਹੰਗ

ਸਿੰਘ ਦਾ ਨਾਮ ਇਸ ਗੁਰਦਵਾਰਾ ਸਾਹਿਬ ਨੂੰ ਕਾਇਮ ਕਰਨ ਵਿੱਚ ਸਦਾ ਯਾਦ ਰਹੇਗਾ।

ਸੰਨ 1956 ਈਸਵੀ ਨੂੰ ਪੈਪਸੂ ਪੰਜਾਬ ਦੇ ਏਕੀਕਰਣ ਸਮੇਂ ਗੁਰਦਵਾਰਾ ਗੁੰਗਸਰ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋ ਗਿਆ।

ਪਿੰਡ ਕੋਠਾ ਗੁਰੂ ਪੈਪਸੂ ਵਿੱਚ ਸੀ। ਜਦ ਪੈਪਸੂ ਨੂੰ ਪੰਜਾਬ ਵਿੱਚ ਮਿਲਾਇਆ ਗਿਆ ਤਾਂ ਗੁਰਦਵਾਰਾ ਐਕਟ 1925 ਦੇ ਅਨੁਸਾਰ ਪੈਪਸੂ ਦੇ ਸਾਰੇ ਗੁਰਦਵਾਰਿਆਂ ਤੇ ਸ਼੍ਰੋ. ਗੁ. ਪ੍ਰ. ਕਮੇਟੀ ਦਾ ਕਬਜ਼ਾ ਹੋ ਗਿਆ। ਇਸ ਸਮੇਂ ਵਿੱਚ ਗੁਰਦਵਾਰਾ ਗੁੰਗਸਰ ਦੀਆਂ ਕਈ ਲੋਕਲ ਕਮੇਟੀਆਂ ਬਣਦੀਆਂ ਅਤੇ ਟੁੱਟਦੀਆਂ ਰਹੀਆਂ ਪਰ ਗੁਰਦਵਾਰਾ ਸਾਹਿਬ ਦੀ ਸੇਵਾ ਕਰਨ ਤੋਂ ਸਭ ਅਸਮਰਥ ਰਹੀਆਂ।

ਗੁਰਦਵਾਰਾ ਸਾਹਿਬ ਦੀ ਕਾਰ ਸੇਵਾ ਲਈ ਪਿੰਡ ਦੇ ਕੁਝ ਸਿਆਣੇ ਵਿਅਕਤੀਆਂ ਨੇ ਸ੍ਰੀਮਾਨ ਸੰਤ ਤਾਰਾ ਸਿੰਘ ਜੀ ਸਰਹਾਲੀ ਕਾਰ ਸੇਵਾ ਵਾਲਿਆਂ ਨੂੰ ਲਿਆਂਦਾ। ਉਹਨਾਂ ਨੇ ਕੁਝ ਸਮਾਂ ਸੋਹਣੀ ਸੇਵਾ ਕੀਤੀ ਅਤੇ ਅਤਿਅੰਤ ਸੁੰਦਰ ਪੱਕਾ ਸਰੋਵਰ ਤਿਆਰ ਕਰਕੇ ਸੰਤ ਤਾਰਾ ਸਿੰਘ ਜੀ ਸੇਵਾ ਛੱਡਕੇ ਚਲੇ ਗਏ।

ਹੁਣ ਪਿੰਡ ਨਿਵਾਸੀ ਗੁਰਦਵਾਰਾ ਸਾਹਿਬ ਦੀ ਸੇਵਾ (ਵਿਕਾਸ) ਵਾਸਤੇ ਅਤਿਅੰਤ ਰੁਚੀ ਲੈਣ ਲੱਗੇ ਅਤੇ ਚਾਹੁਣ ਲੱਗੇ ਕਿ ਗੁਰਦਵਾਰਾ ਸਾਹਿਬ ਦੀ ਇਮਾਰਤ ਵੀ ਅਤਿਅੰਤ ਸੁੰਦਰ ਬਣਾਈ ਜਾਵੇ। ਇਸ ਵਿਚਾਰ ਨੂੰ ਅਮਲੀ ਰੂਪ ਦੇਣ ਦੇ ਸਮਰੱਥ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਖੰਡੂਰ ਸਾਹਿਬ ਵਾਲਿਆਂ ਨੂੰ ਸਮਝਿਆ ਗਿਆ। ਇਸ ਵਾਸਤੇ ਪਿੰਡ ਦੀ ਸੰਗਤ ਨੇ ਬੇਨਤੀ ਕਰਕੇ ਕਾਰ ਸੇਵਾ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਨੂੰ ਸੰਭਾਲ ਦਿੱਤੀ। ਜੋ ਹੁਣ ਕਾਰ ਸੇਵਾ ਸਚਾਰੂ ਰੂਪ ਵਿੱਚ ਚੱਲ ਰਹੀ ਹੈ ਇਹ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਵਿਸ਼ੇਸ਼ ਰੁਚੀ ਨਾਲ ਸੇਵਾ ਕਰਵਾ ਰਹੇ ਹਨ। ਬਾਬਾ ਜੀ ਦੀ ਆਗਿਆ ਨਾਲ **ਭਾਈ ਕਰਮ ਸਿੰਘ ਜੀ** ਸਾਰੀ ਸੇਵਾ ਦੀ ਨਿਗਰਾਨੀ ਕਰ ਰਹੇ ਹਨ। **ਗ੍ਰੰਥੀ ਦੀ ਸੇਵਾ ਭਾਈ ਜਗਸੀਰ ਸਿੰਘ ਜੀ ਕੋਠਾਗੁਰੂ ਵਾਲੇ** ਨਿਭਾ ਰਹੇ ਹਨ।

## ਗੁਰਦਵਾਰਾ ਗੁੰਗਸਰ ਸਾਹਿਬ ਦੀ ਇਮਾਰਤ

ਗੁਰਦਵਾਰਾ ਗੁੰਗਸਰ ਸਾਹਿਬ ਦੀ ਨਵੀਂ ਇਮਾਰਤ ਦੀ ਨੀਂਹ ਮਿਤੀ 10/8/2003 ਈ: ਨੂੰ ਰੱਖੀ ਗਈ ਸੀ ਜੋ ਤਿਆਰ ਹੋਣ ਉਪਰੰਤ ਭੱਵਯ ਦਰਸ਼ਨੀਯ, ਸ਼ੋਭਾਇਮਾਨ ਸਥਾਨ ਬਣ ਗਿਆ ਹੈ। ਗੁਰਦਵਾਰਾ ਸਾਹਿਬ ਦੇ ਹਾਲ ਦੀ ਲੰਬਾਈ 80 ਫੁੱਟ ਹੈ ਅਤੇ ਚੌੜਾਈ 60 ਫੁੱਟ ਹੈ। ਗੁਰਦਵਾਰਾ ਸਾਹਿਬ ਦੀ ਇਮਾਰਤ ਕੀਮਤੀ ਸ਼ਵੇਤ ਸੰਗੇਮਰਮਰ ਦੀ ਹੈ ਅਤੇ ਦਰਵਾਜ਼ੇ ਸ਼ੁੱਧ ਸਟੀਲ ਦੇ ਬਣਵਾਕੇ ਲਗਾਏ ਗਏ ਹਨ। ਗੁਰਦਵਾਰਾ ਸਾਹਿਬ ਦੀ ਬਾਹਰਲੀ ਡਿਉਢੀ (ਸਾਹਮਣੇ ਤੋਂ) ਪਰਿਕ੍ਰਮਾਂ 48 ਫੁੱਟ ਹੈ ਅਤੇ ਬਾਕੀ ਤਿੰਨ ਪਾਸੇ 26 ਫੁੱਟ ਹੈ। ਹਾਲ ਦੇ ਅੰਦਰ ਸ਼ਵੇਤ ਕੀਮਤੀ ਪੱਥਰ ਤੋਂ ਤਿਆਰ ਕੀਤਾ ਮੰਜੀ ਸਾਹਿਬ ਸ਼ੋਭਾਇਮਾਨ ਹੈ ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹਨ। ਕੇਸਰੀ ਨਿਸ਼ਾਨ 101 ਫੁੱਟ ਦੀ ਉਚਾਈ ਤੱਕ ਝੂਲ ਰਿਹਾ ਹੈ।

### ਸਰੋਵਰ

ਗੁਰਦਵਾਰਾ ਸਾਹਿਬ ਦੇ ਨਾਲ ਦੱਖਣ ਵੱਲ ਬਹੁਤ ਹੀ ਸੁੰਦਰ ਸਰੋਵਰ ਤਿਆਰ ਕੀਤਾ ਗਿਆ ਹੈ ਜਿਸ ਦੀ ਪ੍ਰਕਰਮਾ ਸਮੇਤ ਲੰਬਾਈ 152 ਫੁੱਟ ਹੈ। ਸਰੋਵਰ ਦੀ ਪ੍ਰਕਰਮਾ ਦੇ ਤਿੰਨ ਪਾਸੀਂ 11 ਫੁੱਟ ਚੌੜਾ ਵਰਾਂਡਾ ਬਣਾਇਆ ਗਿਆ ਹੈ ਅਤੇ ਵਰਾਂਡੇ ਤੋਂ ਅੱਗੇ 22 ਫੁੱਟ ਚੌੜੀ ਪ੍ਰਕਰਮਾ ਬਣਾਈ ਗਈ ਹੈ। ਸਰੋਵਰ (ਜਲਾਸ਼ਯ) ਦਾ ਘੇਰਾ 96 ਫੁੱਟ ਹੈ। ਪ੍ਰਕਰਮਾ ਵਿੱਚ ਛੋਟੇ-ਛੋਟੇ ਗੋਲਾਈਦਾਰ ਛਤਰੀ ਵਾਲੇ ਬਿਰਖ ਲੱਗੇ ਹੋਏ ਹਨ ਜੋ ਅਤੀ ਸੁੰਦਰ ਲਗਦੇ ਹਨ ਅਤੇ ਸਰੋਵਰ ਦਾ ਦ੍ਰਿਸ਼ਯ ਅਤਿਅੰਤ ਮਨਮੋਹਕ, ਦਰਸ਼ਨੀਯ ਹੈ।

### ਲੰਗਰ ਦੀ ਇਮਾਰਤ

ਲੰਗਰ ਦਾ ਹਾਲ ਵਿਸ਼ਾਲ ਬਣਾਇਆ ਗਿਆ ਹੈ, ਜਿਸਦੀ ਲੰਬਾਈ 120 ਫੁੱਟ ਅਤੇ ਚੌੜਾਈ 80 ਫੁੱਟ ਹੈ। ਲੰਗਰ ਦੇ ਚੌਫੇਰੇ ਵਰਾਂਡੇ ਬਣਾਏ ਗਏ ਹਨ ਜਿਹਨਾਂ

ਦੀ ਚੌੜਾਈ 12 ਫੁੱਟ ਹੈ। ਲੰਗਰ ਹਾਲ ਦੇ ਉਪਰ ਦੀਵਾਨ ਹਾਲ ਬਣਾਉਣ ਦੀ ਯੋਜਨਾ ਵੀ ਹੈ ਜਿਸਨੂੰ ਧਿਆਨ ਵਿੱਚ ਰਖਦਿਆਂ ਲੰਗਰ ਦੇ ਉਪਰ ਜਾਣ ਵਾਸਤੇ ਪਹਿਲਾਂ ਹੀ ਪਉੜੀਆਂ ਬਣਾ ਦਿੱਤੀਆਂ ਗਈਆਂ ਹਨ। ਇਤਨਾ ਵਿਸ਼ਾਲ ਲੰਗਰ-ਹਾਲ ਮਾਲਵੇ ਦੇ ਇਲਾਕੇ ਵਿੱਚ ਅਜੇ ਤੱਕ ਵੇਖਣ ਵਿੱਚ ਨਹੀਂ ਆਇਆ। ਦੀਵਾਨ ਹਾਲ ਦੇ ਬਣ ਜਾਣ ਨਾਲ ਲੰਗਰ ਹਾਲ, ਦੀਵਾਨ ਹਾਲ ਅਤੇ ਗੁਰਦਵਾਰਾ ਸਾਹਿਬ ਦੀ ਸ਼ੋਭਾ ਉਲੇਖਨੀਯ ਬਣ ਜਾਏਗੀ। ਲੰਗਰ ਹਾਲ ਦੀ ਨੀਂਹ ਰੱਖਣ ਸਮੇਂ ਪੰਜ ਸਿੰਘਾਂ ਵਿੱਚ ਲੇਖਕ (ਗਿਆਨੀ ਬਲਵੰਤ ਸਿੰਘ ਕੋਠਾ ਗੁਰੂ) ਵੀ ਸ਼ਾਮਿਲ ਸੀ। ਇਹ ਨੀਂਹ ਮਿਤੀ 27/6/2014 ਨੂੰ ਰੱਖੀ ਗਈ ਹੈ।

## ਤਿੱਥ-ਤਿਉਹਾਰ

ਵੈਸਾਖੀ, ਮਾਘੀ (ਮਾਘ ਸੰਗਰਾਂਦ) ਅਤੇ ਨਵੇਂ ਸੰਮਤ ਵਾਲੇ ਦਿਨ ਵੀ ਸੰਗਤ ਇਕੱਤਰ ਹੁੰਦੀ ਹੈ, ਪਰ ਮਾਸਿਕ ਵੱਡਾ ਦਿਹਾੜਾ ਮੱਸਿਆ ਦੇ ਦਿਨ ਮਨਾਇਆ ਜਾਂਦਾ ਹੈ। ਇਸੀ ਤਰ੍ਹਾਂ ਗੁਰ-ਪੁਰਵ ਵੀ ਕਈ ਮਨਾਏ ਜਾਂਦੇ ਹਨ ਪਰ ਵੱਡਾ ਗੁਰ-ਪੁਰਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਵਤਾਰ ਦਿਹਾੜਾ ਵਿਸ਼ਾਲ ਰੂਪ ਵਿੱਚ ਮਨਾਇਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ੍ਰੀ ਅਖੰਡ ਪਾਠਾਂ ਦੇ ਭੋਗ ਪਾਏ ਜਾਂਦੇ ਹਨ ਅਤੇ ਸਾਰੇ ਪਿੰਡ ਵਿੱਚ ਨਗਰ-ਕੀਰਤਨ ਕੱਢਿਆ ਜਾਂਦਾ ਹੈ। ਸਾਰਾ ਪਿੰਡ ਇਕੱਤਰ ਹੋਕੇ ਗੁਰਦਵਾਰਾ ਗੁੰਗਸਰ ਸਾਹਿਬ ਵਿੱਚ ਸ਼ਰਧਾ ਨਾਲ ਇਸ ਪੁਰਵ ਨੂੰ ਮਨਾਉਂਦਾ ਹੈ।

ਅਸੀਂ ਉਪਰ ਲਿਖ ਆਏ ਹਾਂ ਕਿ ਸੰਨ 1945 ਈ: ਵਿੱਚ ਗੁਰਦਵਾਰਾ ਗੁੰਗਸਰ ਸਾਹਿਬ ਨੂੰ ਦੋਬਾਰਾ ਆਬਾਦ ਕਰਨ ਸਮੇਂ ਪ੍ਰਬੰਧਕਾਂ ਨੇ ਸੰਗਰਾਂਦ ਦਾ ਦਿਹਾੜਾ ਮਨਾਉਣਾ ਆਰੰਭ ਕੀਤਾ ਸੀ ਕਿੰਤੂ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਨੇ ਪਹਿਲੇ ਸਮੇਂ ਦੀ ਤਰ੍ਹਾਂ ਮੁੜ ਮੱਸਿਆ ਦਾ ਜੋੜ ਮੇਲਾ ਮਨਾਉਂਣ ਦਾ ਨਿਯਮ ਥਾਪਿਆ। ਇਹ ਜੋੜ ਮੇਲਾ ਇਲਾਕੇ ਦਾ ਪ੍ਰਸਿੱਧ ਜੋੜ ਮੇਲਾ ਬਣ ਗਿਆ ਹੈ। ਇਸ ਦਿਨ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਦੀ ਆਗਿਆ ਨਾਲ ਖੰਡੂਰ ਸਾਹਿਬ ਤੋਂ ਰਾਗੀਆਂ, ਢਾਡੀਆਂ, ਕਵੀਸਰਾਂ ਦੇ ਜੱਥੇ ਆਕੇ ਗੁਰੂ ਜਸ ਵਰਣਨ ਕਰਕੇ ਸੰਗਤਾਂ ਨੂੰ ਨਾਮ ਬਾਣੀ ਨਾਲ ਜੋੜਦੇ ਹਨ। ਦੂਰ-ਦੂਰ ਤੋਂ ਸੰਗਤਾਂ ਦਰਸ਼ਨ ਕਰਨ ਆਉਂਦੀਆਂ ਹਨ। ਸੈਕੜਿਆਂ ਦੀ ਗਿਣਤੀ ਵਿੱਚ ਉਹ ਪਰਿਵਾਰ ਹਾਜ਼ਰੀ ਭਰਦੇ ਹਨ ਜਿਹਨਾਂ ਦੇ ਬੱਚੇ ਗੁੰਗੇ-

ਬਹਿਰੇ ਹੁੰਦੇ ਹਨ। ਗੁਰਦਵਾਰਾ ਗੁੰਗਸਰ ਸਾਹਿਬ ਵਿੱਚ ਜੋ ਬਾਰਾਂ ਮਸਿਆ ਸ਼ਰਧਾ ਨਾਲ ਹਾਜ਼ਰੀਆਂ ਭਰਦੇ ਹਨ, ਉਹਨਾਂ ਵਿੱਚੋਂ ਬਹੁਤ ਬੱਚਿਆਂ ਨੂੰ ਬੋਲਣ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਪਹਿਲੇ ਦਿਨ ਬੱਚੇ ਦੇ ਆਉਂਣ ਤੇ ਰਜਿਸਟਰ ਵਿੱਚ ਮੋਬਾਇਲ ਨੰਬਰ, ਨਾਮ ਅਤੇ ਪਤਾ ਲਿਖਿਆ ਜਾਂਦਾ ਹੈ। ਜਿਹਨਾਂ ਬੱਚਿਆਂ ਨੂੰ ਬੋਲਣ ਦੀ ਸ਼ਕਤੀ ਪ੍ਰਾਪਤ ਹੋ ਜਾਂਦੀ ਹੈ ਉਹਨਾਂ ਬੱਚਿਆਂ ਦਾ ਦੋਬਾਰਾ ਪਤਾ ਲਿਖਿਆ ਜਾਂਦਾ ਹੈ। ਉਹ ਪਰਿਵਾਰ ਆਪਣੇ ਬੋਲਣ ਵਾਲੇ ਬੱਚੇ ਦਾ ਗੁਰਦਵਾਰਾ ਸਾਹਿਬ ਵਿੱਚ ਫੋਟੋ ਰੱਖਕੇ ਧੰਨਵਾਦ ਦੀ ਅਰਦਾਸ ਕਰਵਾਕੇ ਜਾਂਦੇ ਹਨ। ਬਹੁਤ ਸਾਰੇ ਬੋਲਣ ਵਾਲੇ ਬੱਚਿਆਂ ਦੇ ਪਰਿਵਾਰ ਅਖੰਡਪਾਠ ਜਾਂ ਸਹਿਜ ਪਾਠ ਵੀ ਕਰਵਾ ਕੇ ਜਾਂਦੇ ਹਨ।

ਪਿੰਡ ਕੋਠਾ ਗੁਰੂ ਵਿੱਚ ਗੁਰੂ ਜੀ ਪੰਚ ਭੂਤਕ ਸ਼ਰੀਰ ਵਿੱਚ ਕੇਵਲ ਚਾਰ ਪਹਿਰ ਠਹਿਰੇ ਸਨ, ਪਰ ਮੇਰਾ ਵਿਸ਼ਵਾਸ ਹੈ ਆਤਮਿਕ ਰੂਪ ਵਿੱਚ ਹੁਣ ਵੀ ਸਤਿਗੁਰੂ ਜੀ ਦਾ ਇੱਥੇ ਹੀ ਨਿਵਾਸ ਹੈ, ਜਿਸ ਕਰਕੇ ਇੱਥੇ ਜਾਹਰੀ ਕਰਾਮਾਤ ਵਰਤ ਰਹੀ ਹੈ।

ਗੁਰੂ ਕਲਗੀਧਰ ਪਿਤਾ ਨੇ ਆਪਣੀ ਕਿਰਪਾ ਦੁਆਰਾ ਪਿੰਡ ਝੁਬਾਲ ਜ਼ਿਲ੍ਹਾ ਅੰਮ੍ਰਿਤਸਰ ਦੇ ਇੱਕ ਗੁੰਗੇ ਬੱਚੇ ਨੂੰ ਬੋਲਣ ਦੀ ਸ਼ਕਤੀ ਦੇਕੇ ਸਾਰੇ ਸੰਸਾਰ ਦੇ ਬੱਚਿਆਂ ਨੂੰ ਬੋਲਣ ਦੀ ਦਾਤ ਗੁਰਦਵਾਰਾ ਗੁੰਗਸਰ ਵਿੱਚ ਬਖਸ਼ ਦਿੱਤੀ। ਗੁਰਦਵਾਰਾ ਗੁੰਗਸਰ ਸਾਹਿਬ ਵਿੱਚ ਗੂੰਗੇ ਬੱਚੇ ਆਉਂਦੇ ਹਨ ਅਤੇ ਰਸਨਾ ਪ੍ਰਾਪਤ ਕਰਕੇ, ਪ੍ਰਸੰਨਤਾ ਪੂਰਬਕ ਵਾਪਸ ਜਾਂਦੇ ਹੋਏ ਧੰਨ ਗੁਰੂ, ਧੰਨ ਪਿਤਾ ਕਲਗੀਧਰ ਦਾ ਜਾਪ ਕਰਦੇ ਜਾਂਦੇ ਹਨ।

ਇਹ ਵਰਤ ਰਹੀ ਕਰਾਮਾਤ ਦੀ ਉਹਨਾਂ ਲੋਕਾਂ ਦੇ ਮੂੰਹ ਉੱਤੇ ਕਰਾਰੀ ਚਪੇੜ ਹੈ ਜੋ ਅੱਖਾਂ ਬੰਦ ਕਰਕੇ ਅਤੇ ਢੀਠ ਹੋ ਕੇ ਆਖ ਰਹੇ ਹਨ, 'ਇਥੇ ਗੁਰੂ ਗੋਬਿੰਦ ਸਿੰਘ ਜੀ ਆਏ ਹੀ ਨਹੀਂ'। ਪਰ ਦੋਬਾਰਾ ਫੇਰ ਮੈਂ ਬੜੇ ਵਿਸ਼ਵਾਸ ਨਾਲ ਲਿਖਦਾ ਹਾਂ ਕਿ ਗੁਰੂ ਜੀ ਇੱਥੇ ਆਏ ਅਤੇ ਆਕੇ ਆਪਣੀ ਸ਼ਕਤੀ ਇੱਥੇ ਹੀ ਛੱਡ ਗਏ, ਬਲਕਿ ਆਤਮਿਕ ਰੂਪ ਵਿੱਚ ਹੁਣ ਵੀ ਗੁਰੂ ਕਲਗੀਧਰ ਪਿਤਾ ਦਾ ਇੱਥੇ ਹੀ ਨਿਵਾਸ ਹੈ।

## ਲੰਗਰ

ਗੁਰਦਵਾਰਾ ਗੁੰਗਸਰ ਸਾਹਿਬ ਵਿੱਚ ਹਰ ਸਮੇਂ ਅਤੁੱਟ ਲੰਗਰ ਚੱਲਦਾ ਹੈ।

ਵਿਸ਼ੇਸ਼ ਕਰਕੇ ਮੱਸਿਆ ਦੇ ਦਿਨ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤ ਲਈ ਲੰਗਰ ਦਾ ਪ੍ਰਬੰਧ ਹੁੰਦਾ ਹੈ। ਚਾਹ, ਰੋਟੀ, ਚਾਵਲ ਅਤੁੱਟ ਵਰਤਦੇ ਹਨ। **'ਲੰਗਰਿ ਦਉਲਤਿ ਵੰਡੀਐ ਰਸ ਅੰਮ੍ਰਿਤੁ ਖੀਰ ਘਿਆਲੀ'** (ਅੰਗ 967) ਦੇ ਕਥਨ ਅਨੁਸਾਰ ਸਾਰਾ ਪ੍ਰਬੰਧ ਗੁਰਦਵਾਰਾ ਸਾਹਿਬ ਵੱਲੋਂ ਹੁੰਦਾ ਹੈ। ਇਤਨਾ ਮਹਾਨ ਲੰਗਰ ਹੋਣ ਦੇ ਬਾਵਜੂਦ ਵੀ ਪਿੰਡ ਵਿੱਚੋਂ ਕੋਈ ਚੀਜ਼ ਮੰਗੀ ਨਹੀਂ ਜਾਂਦੀ। ਪਿੰਡ ਦੀ ਸੰਗਤ ਲੰਗਰ ਲਈ ਆਪ ਹੀ ਦਾਨ ਕਰਦੀ ਹੈ। ਲੰਗਰ ਕਾਰ ਸੇਵਾ ਵਾਲੇ ਮਹਾਂ ਪੁਰਸ਼ਾਂ ਵਲੋਂ ਚੱਲਦਾ ਹੈ। ਜੇ ਪਿੰਡ ਵਿੱਚੋਂ ਰਸਦ ਨਾ ਵੀ ਆਵੇ ਤਾਂ ਮਹਾਂਪੁਰਖ ਫਿਰ ਵੀ ਮੰਗਦੇ ਨਹੀਂ। ਇਉਂ ਨਹੀਂ ਕਹਿੰਦੇ, "ਆਟਾ ਭੇਜੋ, ਦੁੱਧ ਭੇਜੋ, ਗੁੜ, ਸ਼ੱਕਰ, ਖੰਡ, ਘਿਉ ਭੇਜੋ, ਦਾਲ, ਮਿਰਚ, ਮਸਾਲਾ ਭੇਜੋ।" ਅਜੇਹੀ ਆਵਾਜ਼ ਮਹਾਂਪੁਰਖਾਂ ਵਲੋਂ ਕਦੇ ਨਹੀਂ ਆਈ। ਲੰਗਰ ਗੁਰੂ ਨਾਨਕ ਦੇਵ ਜੀ ਦਾ ਹੈ। ਗੁਰੂ ਕਿਰਪਾ ਨਾਲ ਅਤੁੱਟ ਅਖੰਡ ਚੱਲਦਾ ਹੈ। ਸੰਗਤਾਂ ਛੱਕ ਕੇ ਤ੍ਰਿਪਤ ਹੋ ਕੇ ਜਾਂਦੀਆਂ ਹਨ।

ਸ੍ਰੀਮਾਨ ਸੰਤ ਸੇਵਾ ਸਿੰਘ ਜੀ ਖੰਡੂਰ ਸਾਹਿਬ ਵੱਲੋਂ ਦੇਸ਼ ਦੇ ਹੇਠ ਲਿਖੇ ਗੁਰਦਵਾਰਿਆਂ ਦੀ ਕਾਰ ਸੇਵਾ ਚੱਲ ਰਹੀ ਹੈ।

1. ਦਰਬਾਰ ਸਾਹਿਬ (ਅੰਗੀਠਾ ਸਾਹਿਬ) ਖੰਡੂਰ ਸਾਹਿਬ।
2. ਗੁਰਦਵਾਰਾ ਥੜਾ ਸਾਹਿਬ ਪਾ. ਤੀਸਰੀ।
3. ਖੂਹ ਬੀਬੀ ਅਮਰੋ।
4. ਗੁਰਦਵਾਰਾ ਤਪਿਆਣਾ ਸਾਹਿਬ।
5. ਗੁਰਦਵਾਰਾ ਚਬੱਚਾ ਸਾਹਿਬ ਮੰਡਾਲਾ।
6. ਗੁਰਦਵਾਰਾ ਸ੍ਰੀ ਦਰਬਾਰ ਸਾਹਿਬ ਡੇਹਰਾ ਬਾਬਾ ਨਾਨਕ।
7. ਗੁਰਦਵਾਰਾ ਮਾਈ ਭਰਾਈ ਜੀ।
8. ਗੁਰਦਵਾਰਾ ਸਤਿਕਰਤਾਰੀਆਂ ਪਾ. 6ਵੀਂ।
9. ਗੁਰਦਵਾਰਾ ਦੇਹਰਾ ਸਾਹਿਬ ਬਟਾਲਾ।
10. ਗੁਰਦਵਾਰਾ ਚੋਲਾ ਸਾਹਿਬ ਪਿੰਡ ਕਾਲੇਕੇ ਪਾ. 9ਵੀਂ, ਅੰਮ੍ਰਿਤਸਰ।
11. ਗੁਰਦਵਾਰਾ ਬਉਲੀ ਸਾਹਿਬ ਨਡਾਲਾ।
12. ਗੁਰਦਵਾਰਾ ਨਿਵਾਸ ਅਤੇ ਵਿਵਾਹ ਮਾਤਾ ਗੁਜਰੀ ਜੀ ਕਰਤਾਰਪੁਰ।
13. ਗੁਰਦਵਾਰਾ ਸਤਲਾਣੀ ਸਾਹਿਬ ਪਾ. 6ਵੀਂ।

14. ਗੁਰਦਵਾਰਾ ਸਾਹਿਬ ਪਾ. 5 ਵੀਂ ਓਠੀਆ।

15. ਗੁਰਦਵਾਰਾ ਚਰਨ ਕਮਲ ਸਾਹਿਬ ਪਾ. 10ਵੀਂ ਨਾਰਾਇਣਾ, ਰਾਜਸਥਾਨ।

16. ਗੁਰਦਵਾਰਾ ਦਾਤਾ ਬੰਦੀ ਛੋੜ ਕਿਲਾ ਗਵਾਲੀਅਰ ਪਾ. 6ਵੀਂ।

17. ਗੁਰਦਵਾਰਾ ਪਿੰਡ ਗੁਰੂਸਰ ਪਾ. 10ਵੀਂ ਜ਼ਿਲ੍ਹਾ ਬਠਿੰਡਾ।

18. ਗੁਰਦਵਾਰਾ ਗੁੰਗਸਰ ਸਾਹਿਬ ਪਾ. 10ਵੀਂ ਪਿੰਡ ਕੋਠਾ ਗੁਰੂ ਜ਼ਿਲਾ ਬਠਿੰਡਾ।

ਗੁਰਦਵਾਰਿਆਂ ਦੀ ਕਾਰ ਸੇਵਾ ਤੋਂ ਬਿਨਾਂ ਸ੍ਰੀਮਾਨ ਸੰਤ ਸੇਵਾ ਸਿੰਘ ਜੀ ਵਲੋਂ ਹੋਰ ਵੀ ਅਨੇਕ ਉਪਕਾਰ ਦੇ ਕੰਮ ਆਰੰਭ ਕੀਤੇ ਹੋਏ ਹਨ। ਕਈ ਕਾਲਜ, ਸਕੂਲ ਚੱਲ ਰਹੇ ਹਨ। ਜੋੜ ਮੇਲਿਆਂ ਤੇ ਅਤੁੱਟ ਲੰਗਰ ਚੱਲਦੇ ਹਨ। ਖੰਡੂਰ ਸਾਹਿਬ ਵਿੱਚ **'ਨਿਸ਼ਾਨ-ਏ-ਸਿੱਖੀ'** ਅਦਭੁਤ ਦਰਸ਼ਨੀ ਇਮਾਰਤ ਹੈ ਜੋ ਬਾਬਾ ਜੀ ਦੇ ਪਰਿਸ਼੍ਰਮ ਨਾਲ ਬਣੀ ਹੈ ਅਤੇ ਬਾਬਾ ਜੀ ਦੀ ਕੀਰਤੀ ਨੂੰ ਪ੍ਰਗਟ ਕਰ ਰਹੀ ਹੈ। ਪ੍ਰਦੂਸ਼ਨ ਨੂੰ ਖਤਮ ਕਰਨ ਵਾਸਤੇ ਸਾਰੇ ਪੰਜਾਬ ਵਿੱਚ ਕਈ ਲੱਖ ਵ੍ਰਿਛਾਂ ਦੇ ਬੂਟੇ ਲਾਏ ਹਨ। ਨਸ਼ਾ ਖੋਰੀ ਅਤੇ ਸਮਾਜਿਕ ਬੁਰਾਈਆਂ ਖਤਮ ਕਰਨ ਵਾਸਤੇ ਬਾਬਾ ਜੀ ਅਣਥੱਕ ਯਤਨ ਕਰ ਰਹੇ ਹਨ। ਕਥਾ ਕੀਰਤਨ, ਸਤਿਸੰਗ ਦੁਆਰਾ ਗੁਰਮਤਿ, ਗੁਰਬਾਣੀ ਨਾਲ ਜੋੜ ਰਹੇ ਹਨ। ਸਿੱਖੀ ਪ੍ਰਚਾਰ ਲਈ ਰਾਤ-ਦਿਨ ਤਤਪਰ ਰਹਿੰਦੇ ਹਨ। ਬਾਬਾ ਜੀ ਵਲੋਂ 'ਨਿਸ਼ਾਨ ਏ ਸਿੱਖੀ' ਮੈਗਜ਼ੀਨ ਵੀ ਪ੍ਰਕਾਸ਼ਤ ਹੁੰਦਾ ਹੈ। ਬਾਬਾ ਜੀ ਦੀ ਅਣਥੱਕ ਘਾਲਣਾ ਸੇਵਾ ਨੂੰ ਵੇਖਕੇ ਭਾਰਤ ਸਰਕਾਰ ਨੇ ਆਪ ਜੀ ਨੂੰ 'ਪਦਮ ਸ੍ਰੀ' ਪੁਰਸ਼ਕਾਰ ਨਾਲ ਸਨਮਾਨਤ ਕੀਤਾ ਹੈ।



ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

(ਅੰਗ 305)

